(ਵ-92) **ਵੈਸ਼ਣੋ ਦੇਵੀ :**

ਵੈਸ਼ਣੋ ਦੇਵੀ ਦਾ ਮੰਦਰ, ਭਾਰਤ ਦੇ ਪ੍ਰਸਿਧ ਤੀਰਥਾਂ ਵਿਚੋਂ ਇਕ ਹੈ। ਜੰਮੂ ਸ਼ਹਿਰ ਤੋਂ 30 ਮੀਲਾਂ ਦੀ ਦੂਰੀ ਉਤੇ ਇਕ ਕਟਰਾ ਨਾਂ ਦਾ ਕਸਬਾ ਹੈ। ਇਥੋਂ ਡੇਢ ਕੁ ਮੀਲ ਉੱਤਰ-ਪੱਛਮ ਵਲ, ਤਿਰਕੂਟਾ ਪਰਬਤ ਵਿਚ ਭਗਵਤੀ ਵੈਸ਼ਣੋ ਦੇਵੀ ਦਾ ਗੁਫਾ-ਮੰਦਰ ਹੈ। ਇਹ ਗੁਫਾ 100 ਫ਼ੁਟ ਲੰਬੀ ਤੇ 4 ਫ਼ੁਟ ਚੌੜੀ ਹੈ। ਹੇਠਾਂ ਵਾਨ ਗੰਗਾ ਵਗਦੀ ਹੈ, ਜੋ ਕਟਰਾ ਤੋਂ ਇਕ ਮੀਲ ਦੂਰ ਹੈ।

ਵੈਸ਼ਣੋ ਦੇਵੀ ਦੇ ਮੰਦਰ ਦੇ ਨੇੜੇ ਦੇਵੀ ਨਾਲ ਸਬੰਧਿਤ ਕੁਝ ਹੋਰ ਅਸਥਾਨ ਵੀ ਹਨ। ਕਟਰਾ ਤੋਂ ਚਾਰ ਮੀਲ ਉਤੇ 'ਆਦਿ ਕੰਵਾਰੀ' ਦਾ ਸਥਾਨ ਹੈ ਜਿਥੇ ਵੈਸ਼ਣੋ ਦੇਵੀ ਰਹਿੰਦੀ ਸੀ ਇਥੇ ਇਕ ਛੋਟੀ ਜਿਹੀ ਗੁਫਾ ਹੈ ਜਿਸ ਦਾ ਨਾਂ ਗਰਭ ਜੂਨ ਹੈ।

ਵੈਸ਼ਣੋ ਦੇਵੀ ਦਾ ਇਹ ਮੰਦਰ ਬੜਾ ਪੁਰਾਣਾ ਹੈ। ਅਕਬਰ ਹਿੰਦੂਆਂ ਨੂੰ ਪ੍ਰਸੰਨ ਕਰਨ ਲਈ ਇਥੇ ਨੰਗੇ ਪੈਰੀਂ ਯਾਤ੍ਰਾ ਲਈ ਆਇਆ ਤੇ ਇਸ ਮੰਦਰ ਵਿਚ ਸੋਨੇ ਦਾ ਛੱਤਰ ਭੇਟ ਕੀਤਾ ਸੀ। ਇਸ ਘਟਨਾ ਦਾ ਜ਼ਿਕਰ ਲੋਕ-ਗੀਤਾਂ ਵਿਚ ਮਿਲਦਾ ਹੈ।

ਵੈਸ਼ਣੋ ਦੇਵੀ ਸਬੰਧੀ ਕਈ ਕਥਾਵਾਂ ਪ੍ਰਚਲਤ ਹਨ। ਇਕ ਕਥਾ ਅਨੁਸਾਰ ਭਗਵਤੀ ਵੈਸ਼ਣੋ ਕਟਰਾ ਤੋਂ ਤਿੰਨ ਮੀਲ ਦੂਰ 'ਆਦਿ ਕੰਵਾਰੀ' ਦੇ ਸਥਾਨ ਉਤੇ ਰਹਿੰਦੀ ਸੀ। ਇਕ ਅਸੁਰ ਜਿਸ ਦਾ ਨਾਂ ਭੈਰਵ ਸੀ, ਦੇਵੀ ਨਾਲ ਵਿਆਹ ਕਰਨਾ ਚਾਹੁੰਦਾ ਸੀ। ਵੈਸ਼ਣੋ ਦੇਵੀ ਇਸ ਰਾਖਸ਼ ਤੋਂ ਪਿੱਛਾ ਛੁਡਾਣ ਲਈ ਛੇ ਮੀਲ ਦੂਰ ਇਕ ਗੁਫਾ ਵਿਚ ਚਲੀ ਗਈ। ਪਰ ਰਾਖਸ਼ ਉਥੇ ਵੀ ਜਾ ਪਹੁੰਚਿਆ, ਤਾਂ ਭਗਵਤੀ ਨੇ ਉਸ ਦਾ ਸਿਰ ਕਟ ਦਿਤਾ। ਇਹੋ ਗੁਫਾ ਵੈਸ਼ਣੋ ਦੇਵੀ ਦਾ ਮੰਦਰ ਹੈ। ਗੁਫਾ-ਮੰਦਰ ਦੇ ਬਾਹਰ ਪਿਆ ਹੋਇਆ ਵੱਡਾ ਪੱਥਰ ਭੈਰਵ ਦਾ ਸਰੀਰ ਹੈ। ਇਸ ਗੁਫਾ-ਮੰਦਰ ਤੋਂ ਇਕ ਮੀਲ ਪਹਿਲਾਂ ਭੈਰਵ ਦਾ ਮੰਦਰ ਹੈ, ਜਿਥੇ ਉਸ ਦਾ ਸਿਰ ਕਟਿਆ ਦਸਿਆ ਜਾਂਦਾ ਹੈ। ਯਾਤਰੀ ਜਾਂਦੀ ਵਾਰੀ ਭੈਰਵ ਮੰਦਰ ਵਲ ਪਿੱਠ ਕਰ ਕੇ ਜਾਂਦੇ ਹਨ, ਪਰ ਵਾਪਸੀ 'ਤੇ ਇਸ ਮੰਦਰ ਦੇ ਦਰਸ਼ਨ ਕਰਦੇ ਹਨ।

(ਵ-93) **ਵੈਂਗਣ ਸ਼ਹਿਜ਼ਾਦੀ :**

ਪੰਜਾਬ ਦੀ ਇਕ ਪ੍ਰਸਿਧ ਲੋਕ-ਕਹਾਣੀ ਦੀ ਨਾਇਕਾ। ਵੈਂਗਣ ਇਕ ਸੁੰਦਰ ਸ਼ਹਿਜ਼ਾਦੀ ਸੀ, ਜੋ ਵੈਂਗਣ ਦੇ ਬੂਟੇ ਵਿਚੋਂ ਨਿਕਲੀ ਸੀ ਤੇ ਜਿਸ ਨੂੰ ਇਕ ਗ਼ਰੀਬ ਬ੍ਰਾਹਮਣ ਅਤੇ ਉਸ ਦੀ ਪਤਨੀ ਨੇ ਪਾਲਿਆ। ਰਾਜੇ ਦੀ ਰਾਣੀ ਨੇ ਜਦੋਂ ਵੈਂਗਣ ਸ਼ਹਿਜ਼ਾਦੀ ਨੂੰ ਵੇਖਿਆ, ਤਾਂ ਉਸ ਨੂੰ ਵੈਂਗਣ ਸ਼ਹਿਜ਼ਾਦੀ ਦੀ ਸੁੰਦਰਤਾ ਵੇਖ ਕੇ, ਉਸ ਨਾਲ ਈਰਖਾ ਹੋ ਗਈ ਤੇ ਉਸ ਨੂੰ ਜਾਦੂ ਟੂਣੇ ਨਾਲ ਮਾਰ ਦੇਣ ਦਾ ਨਿਸਚਾ ਕਰ ਲਿਆ। ਪਰ ਵੈਂਗਣ ਸ਼ਹਿਜ਼ਾਦੀ ਦੀ ਜਿੰਦ ਨੌ-ਲੱਖੇ ਹਾਰ ਵਿਚ ਸੀ, ਜੋ ਇਕ ਬਕਸੇ ਵਿਚ ਬੰਦ ਕਰ ਕੇ ਇਕ ਮੱਛੀ ਦੇ ਢਿੱਡ ਵਿਚ ਛੁਪਾਕੇ ਰਖਿਆ ਹੋਇਆ ਸੀ। ਵੈਂਗਣ ਸ਼ਹਿਜ਼ਾਦੀ ਦੀ ਜਿੰਦ ਨੂੰ ਲੱਭਣ ਲਈ ਰਾਣੀ ਨੇ ਆਪਣੇ ਸੱਤ ਪੁੱਤਰ ਵਾਰੋ ਵਾਰੀ ਮਰਵਾ ਲਏ ਤੇ ਅਖ਼ੀਰ ਨੌ-ਲੱਖਾ ਹਾਰ ਪ੍ਰਾਪਤ ਕਰ ਲਿਆ। ਜਿਉਂ ਹੀ ਰਾਣੀ ਨੇ ਨੌ-ਲੱਖਾ ਹਾਰ ਪ੍ਰਾਪਤ ਕੀਤਾ, ਵੈਂਗਣ ਸ਼ਹਿਜ਼ਾਦੀ ਮਰ ਗਈ। ਪਰ ਬ੍ਰਾਹਮਣ ਨੂੰ ਵੈਂਗਣ ਸ਼ਹਿਜ਼ਾਦੀ ਇਤਨੀ ਪਿਆਰੀ ਲਗਦੀ ਸੀ ਕਿ ਉਸ ਨੇ ਨਾ ਤਾਂ ਸ਼ਹਿਜ਼ਾਦੀ ਨੂੰ ਦਬਿਆ ਤੇ ਨਾ ਹੀ ਦਾਹ-ਸੰਸਕਾਰ ਕੀਤਾ ਸਗੋਂ ਇਕ ਅਹਾਤੇ ਵਿਚ ਉਸ ਨੂੰ ਜਿਉਂ ਦਾ ਤਿਉਂ ਲਿਟਾ ਦਿਤਾ। ਰਾਜੇ ਨੇ ਵੈਂਗਣ ਸ਼ਹਿਜ਼ਾਦੀ ਨੂੰ ਵੇਖਿਆ, ਉਸ ਨੂੰ ਇੰਜ ਲਗਿਆ ਜਿਵੇਂ ਸ਼ਹਿਜ਼ਾਦੀ ਘੂਕ ਸੁੱਤੀ ਪਈ ਹੋਵੇ। ਉਸ ਦਾ ਚਿਹਰਾ ਜੀਉਂਦਿਆਂ ਵਾਂਗ ਹੀ ਸਜੀਵ ਤੇ ਤੇਜ ਵਾਲਾ ਸੀ। ਰਾਜਾ ਉਸ ਦੇ ਸਰੀਰ ਕੋਲ ਬਹਿ ਕੇ ਰੋਜ਼ ਉਸ ਵਲ ਵੇਖਦਾ ਰਹਿੰਦਾ।

ਸਾਲ ਕੁ ਪਿਛੋਂ ਰਾਜੇ ਨੇ ਵੈਂਗਣ ਸ਼ਹਿਜ਼ਾਦੀ ਕੋਲ ਇਕ ਬੱਚਾ ਬੈਠਿਆ ਵੇਖਿਆ। ਉਸ ਬੱਚੇ ਨੇ ਦਸਿਆ ਕਿ ਉਸ ਦੀ ਮਾਂ, ਰਾਤ ਨੂੰ ਉਸ ਸਮੇਂ ਜੀਊ ਪੈਂਦੀ ਹੈ, ਜਦੋਂ ਰਾਣੀ ਗਲੇ ਵਿਚੋਂ ਨੌਲੱਖਾ ਹਾਰ ਲਾਹ ਕੇ ਕਿੱਲੀ ਨਾਲ ਟੰਗਦੀ ਹੈ। ਦਿਨੇ ਜਦੋਂ ਰਾਣੀ ਫਿਰ ਉਸ ਹਾਰ ਨੂੰ ਪਹਿਨ ਲੈਂਦੀ ਹੈ ਤਾਂ ਵੈਂਗਣ ਸ਼ਹਿਜ਼ਾਦੀ ਫਿਰ ਮੌਤ ਦੇ ਸੰਸਾਰ ਵਿਚ ਚਲੀ ਜਾਂਦੀ ਹੈ। ਰਾਜਾ ਉਸ ਨੌ-ਲੱਖੇ ਹਾਰ ਨੂੰ ਪ੍ਰਾਪਤ ਕਰ ਲੈਂਦਾ ਹੈ ਤੇ ਰਾਜਾ ਤੇ ਵੈਂਗਣ ਸ਼ਹਿਜ਼ਾਦੀ ਦੋਵੇਂ ਵਿਆਹ ਕਰਵਾ ਕੇ ਇਕੱਠੇ ਰਹਿਣ ਲਗਦੇ ਹਨ। ਰਾਣੀ ਨੂੰ ਰਾਜੇ ਨੇ ਇਕ ਅਜਿਹੇ ਤਲਾਬ ਵਿਚ ਸੁਟਵਾ ਦਿਤਾ, ਜਿਹੜਾ ਸੱਪਾਂ ਤੇ ਚੂਹਿਆਂ ਨਾਲ ਭਰਿਆ ਪਿਆ ਸੀ।

(ਵ-94) **ਵੈਤਰਣੀ :**

ਪੌਰਾਣਿਕ ਬ੍ਰਹਿਮੰਡ ਨਿਰਨੇ ਅਨੁਸਾਰ ਮਾਤ-ਲੋਕ ਤੇ ਯਮ ਦੀ ਨਗਰੀ ਵਿਚਕਾਰ ਵਗਦਾ ਇਕ ਦਰਿਆ, ਜੋ ਲਹੂ ਪਾਕ, ਮਿਝ ਤੇ ਗੰਦਗੀ ਨਾਲ ਭਰਿਆ ਹੋਇਆ ਹੈ ਤੇ ਜਿਸ ਨੂੰ ਪਾਰ ਕਰਨ ਲਈ ਜੀਵਾਤਮਾ ਨੂੰ ਬੜੀ ਕਠਿਨਾਈ ਵਿਚੋਂ ਦੀ ਲੰਘਣਾ ਪੈਂਦਾ ਹੈ। ਪੁਰਾਣਾਂ ਅਨੁਸਾਰ ਜੇ ਮਰਨ ਸਮੇਂ ਜੀਵ ਕਿਸੇ ਗਊ ਦੀ ਪੂਛਲ ਛੂਹ ਕੇ, ਉਸ ਨੂੰ ਕਿਸੇ ਬ੍ਰਾਹਮਣ ਨੂੰ ਦਾਨ ਕਰ ਦੇਵੇ, ਤਾਂ ਇਹ ਗਊ ਅਗਲੇ ਲੋਕ ਵਿਚ ਉਸ ਦੀ ਸਹਾਇਕ ਹੁੰਦੀ ਹੈ। ਜੀਵਾਤਮਾ ਇਸ ਗਊ ਦੀ ਪੂਛਲ ਪਕੜ ਕੇ ਨਦੀ ਪਾਰ ਕਰ ਸਕਦੀ ਹੈ। ਮਰਨ ਸਮੇਂ ਜੋ ਗਊ ਦਾਨ ਕੀਤੀ ਜਾਂਦੀ ਹੈ, ਉਸ ਨੂੰ ਵੀ ਵੈਤਰਣੀ ਕਹਿੰਦੇ ਹਨ। ਪੁਰਾਣਾਂ ਅਨੁਸਾਰ ਵੈਤਰਣੀ ਹਿੰਦੂਆਂ ਦੇ ਕਿਆਸੇ ਹੋਏ ਨਰਕਾਂ ਵਿਚੋਂ ਇਕ ਨਰਕ ਦਾ ਨਾਂ ਵੀ ਹੈ।

# ਅਨੁਕ੍ਰਮਣਿਕਾ

## ਜਿਲਦ 1

### ੳ

## ਅ

# ਜਿਲਦ 2

## ਅ

## ੲ

## ਸ

# ਜਿਲਦ 3

## ਸ

## ਜਿਲਦ 4

### ਹ

## ਜਿਲਦ 5

### ਕ

## ਖ

## ਗ

## ਛ

## ਜਿਲਦ 7

### ਪ

## ਭ

## ਮ

## ਜਿਲਦ 8

### ਯ



### ਰ

## ਲ

## ਵ

